# ਗੰਭੀਰ ਹੁੰਦਾ ਜਾ ਰਿਹਾ ਹੈ ਪੰਜਾਬ ਦਾ ਪਾਣੀ ਸੰਕਟ

## ਸੰਸਾਰ ਪਾਣੀ ਦਿਹਾੜੇ 'ਤੇ ਵਿਸ਼ੇਸ਼

*22 ਮਾਰਚ ਨੂੰ ਸੰਸਾਰ ਪੱਧਰ 'ਤੇ ਪਾਣੀ ਦਿਹਾੜਾ ਮਨਾਇਆ ਜਾਂਦਾ ਹੈ। ਇਸ ਸੰਦਰਭ ਵਿਚ ਅਸੀਂ ਆਪਣੇ ਪਾਠਕਾਂ ਲਈ ਦੋ ਲੇਖ ਪ੍ਰਕਾਸ਼ਿਤ ਕਰ ਰਹੇ ਹਾਂ। ਇਹ ਪਹਿਲਾ ਲੇਖ ਪੰਜਾਬ ਵਿਚ ਉੱਭਰ ਰਹੇ ਪਾਣੀ ਸੰਕਟ ਦੀ ਸਥਿਤੀ ਬਿਆਨ ਕਰਦਾ ਹੈ। ਆਉਣ ਵਾਲੇ ਦਿਨਾਂ ਵਿਚ ਪ੍ਰਕਾਸ਼ਿਤ ਕੀਤਾ ਜਾਣ ਵਾਲਾ ਲੇਖ ਵਿਸ਼ਵ ਪੱਧਰ 'ਤੇ ਪਾਣੀ ਦੇ ਪੈਦਾ ਹੋ ਰਹੇ ਸੰਕਟ ਬਾਰੇ ਰੌਸ਼ਨੀ ਪਾਏਗਾ। -ਸੰਪਾਦਕ*

**ਪਰਮਜੀਤ ਸਿੰਘ ਗਾਜ਼ੀ**



**ਪਾਣੀ** ਇਸ ਧਰਤੀ ਉੱਤੇ ਮਨੁੱਖ ਦੀ ਹੀ ਨਹੀਂ ਬਲਕਿ ਸਮੁੱਚੇ ਜੀਵਨ ਦੀ ਹੋਂਦ ਕਾਇਮ ਰੱਖਣ ਲਈ ਲਾਜ਼ਮੀ ਹੈ। ਜਿਥੇ ਸਾਰੇ ਧਰਮਾਂ ਨੇ ਪਾਣੀ ਨੂੰ ਪਵਿੱਤਰ ਦਰਜਾ ਦਿੱਤਾ ਹੈ ਓਥੇ ਵਿਗਿਆਨ ਦਾ ਵੀ ਮੰਨਣਾ ਹੈ ਕਿ ਪਾਣੀ ਤੋਂ ਬਿਨਾਂ ਜੀਵਨ ਚਿਤਵਿਆ ਨਹੀਂ ਜਾ ਸਕਦਾ। ਆਮ ਭੌਤਿਕ ਗੁਣਾਂ ਦਾ ਧਾਰਨੀ ਮਨੁੱਖ ਭੋਜਨ ਤੋਂ ਬਿਨਾਂ ਇਕ ਮਹੀਨੇ ਤੱਕ ਜ਼ਿੰਦਾ ਰਹਿ ਸਕਦਾ ਹੈ ਪਰ ਪਾਣੀ ਤੋਂ ਬਿਨਾਂ ਉਸ ਦੀ ਹੋਂਦ ਇਕ ਹਫਤੇ ਦੇ ਅੰਦਰ ਹੀ ਮਿਟ ਜਾਵੇਗੀ।

ਵੈਸੇ ਤਾਂ ਧਰਤੀ ਦੇ 70 ਫੀਸਦੀ ਹਿੱਸੇ ਉੱਤੇ ਪਾਣੀ ਹੀ ਹੈ, ਪਰ ਇਸ ਵਿਚੋਂ 97.5 ਫੀਸਦੀ ਪਾਣੀ ਖਾਰਾ ਹੋਣ ਕਾਰਨ ਜੀਵਨ ਦੀਆਂ ਬੁਨਿਆਦੀ ਜ਼ਰੂਰਤਾਂ ਪੂਰੀਆਂ ਕਰਨ ਦੇ ਕਾਬਿਲ ਨਹੀਂ ਹੈ। ਬਾਕੀ ਬਚਦੇ 2.5 ਫੀਸਦੀ ਹਿੱਸੇ ਵਿਚੋਂ ਬਹੁਤਾ ਪਾਣੀ ਧਰੁਵਾਂ ਉੱਤੇ ਬਰਫ਼ ਦੇ ਰੂਪ ਵਿਚ ਜੰਮਿਆ ਹੋਇਆ ਹੈ ਜਾਂ ਫਿਰ ਮਿੱਟੀ ਵਿਚ ਨਮੀਂ ਦੇ ਰੂਪ 'ਚ ਸਮਾਇਆ ਹੋਣ ਕਾਰਨ ਵਰਤੋਂ ਵਿਚ ਨਹੀਂ ਲਿਆਂਦਾ ਜਾ ਸਕਦਾ। ਇਸ ਲਈ ਸਮੁੱਚੇ ਪਾਣੀ ਵਿਚੋਂ ਸਿਰਫ 1 ਫੀਸਦੀ ਤੋਂ ਘੱਟ ਪਾਣੀ ਹੀ ਜੀਵਨ ਹੋਂਦ ਕਾਇਮ ਰੱਖਣ ਲਈ ਵਰਤਿਆ ਜਾ ਸਕਦਾ ਹੈ। ਇੰਝ ਧਰਤੀ ਉੱਤੇ ਆਪਣੀ ਬਹੁਤਾਤ ਦੇ ਬਾਵਜੂਦ ਵੀ ਪਾਣੀ ਇਕ ਦੁਰਲੱਭ ਤੇ ਬਹੁਤ ਹੀ ਸੰਭਾਲਣ ਵਾਲੀ ਬੁਨਿਆਦੀ ਸ਼ੈਅ ਹੈ।

ਧਰਤੀ ਉੱਤੇ ਵਧ ਰਹੀ ਅਬਾਦੀ, ਵਧ ਰਹੀ ਕਾਰਖਾਨਿਆਂ ਦੀ ਗਿਣਤੀ ਅਤੇ ਹੋ ਰਹੇ ਸ਼ਹਿਰੀਕਰਨ ਕਾਰਨ ਪਾਣੀ ਦੀ ਵਰਤੋਂ ਵਿਚ ਭਾਰੀ ਵਾਧਾ ਹੋਇਆ ਹੈ, ਪਰ ਦੂਸਰੇ ਪਾਸੇ ਪਾਣੀ ਦੇ ਸੋਮੇ ਸੀਮਤ ਹਨ ਤੇ ਇਨ੍ਹਾਂ ਵਿਚ ਕਿਸੇ ਵੀ ਤਰ੍ਹਾਂ ਦਾ ਵਾਧਾ ਕਰ ਸਕਣਾ ਲਗਭਗ ਨਾ-ਮੁਮਕਿਨ ਹੈ। ਅਜਿਹੀ ਹਾਲਤ ਵਿਚ ਪਾਣੀ ਦੀ ਸਾਂਭ-ਸੰਭਾਲ ਅਤੇ ਸੁਚੱਜੀ ਵਰਤੋਂ ਹੀ ਅਜਿਹਾ ਇਕੋ-ਇਕ ਹੀਲਾ ਹੈ ਜਿਸ ਰਾਹੀਂ ਮਨੁੱਖ ਆਪਣੀ ਅਤੇ ਇਸ ਧਰਤੀ 'ਤੇ ਵਿਚਰਨ ਵਾਲੀਆਂ ਹੋਰ ਜੀਵਨ-ਜਾਤੀਆਂ ਦੀ ਹੋਂਦ ਕਾਇਮ ਰੱਖ ਸਕਦਾ ਹੈ।

## ਦਰਿਆਵਾਂ ਦੀ ਹਾਲਤ

ਪੰਜਾਬ ਦੀ ਗੱਲ ਕਰੀਏ ਤਾਂ ਕੁਦਰਤ ਨੇ ਇਸ ਨੂੰ ਦਰਿਆਵਾਂ ਰੂਪੀ ਵਰਦਾਨ ਨਾਲ ਨਿਵਾਜਿਆ ਸੀ। ਇਹ ਦਰਿਆ ਜਿੱਥੇ ਸਾਫ ਤੇ ਵਰਤੋਂ ਯੋਗ ਪਾਣੀ ਦਾ ਮੁੱਖ ਸੋਮਾ ਸਨ ਓਥੇ ਇਹ ਧਰਤੀ ਹੇਠਲੇ ਜਲ ਭੰਡਾਰ ਨੂੰ ਕਾਇਮ ਰੱਖਣ ਦਾ ਵੀ ਵੱਡਾ ਜ਼ਰੀਆ ਸਨ। ਇਹ ਦਰਿਆ ਪੰਜਾਬ ਦੇ ਲੋਕਾਂ ਦੀ ਮਿਹਨਤ, ਲਗਨ, ਸਿਰੜ, ਸਭਿਆਚਾਰਕ ਵਿਲੱਖਣਤਾ ਤੇ ਅਧਿਆਤਮਿਕ ਉਚਾਈ ਦੇ ਜਾਮਨ ਰਹੇ ਹਨ। ਪਰ ਹੁਣ ਪੰਜਾਬ ਦੇ ਹਾਲਾਤ ਕੁਝ ਅਜਿਹੇ ਹਨ ਕਿ ਸੰਸਾਰ ਅੰਦਰ ਜਿਨ੍ਹਾਂ ਖਿੱਤਿਆਂ ਵਿਚ ਪਾਣੀ ਬਹੁਤ ਤੇਜ਼ੀ ਨਾਲ ਖ਼ਤਮ ਹੋ ਰਿਹਾ ਹੈ ਪੰਜਾਬ ਦਾ ਨਾਂਅ ਵੀ ਉਨ੍ਹਾਂ ਵਿਚ ਸ਼ੁਮਾਰ ਹੈ।

ਪੰਜਾਬ ਦੇ ਦਰਿਆਵਾਂ ਵਿਚ ਤਾਂ ਪਾਣੀ ਹੁਣ ਬੀਤੇ ਸਮੇਂ ਦੀ ਗੱਲ ਹੀ ਹੋ ਚੱਲਿਆ ਹੈ ਤੇ ਜ਼ਮੀਨੀ ਪਾਣੀ ਦੀ ਹਾਲਤ ਇਹ ਹੈ ਕਿ ਪੰਜਾਬ ਵਿਚ ਧਰਤੀ ਹੇਠਲਾ ਪਾਣੀ 145 ਫੀਸਦੀ ਦੀ ਦਰ ਨਾਲ ਬਾਹਰ ਕੱਢਿਆ ਜਾ ਰਿਹਾ ਹੈ, ਜਿਸ ਕਾਰਨ ਧਰਤੀ ਹੇਠਲੇ ਪਾਣੀ ਦਾ ਪੱਧਰ ਖਤਰੇ ਦੀ ਹੱਦ ਪਾਰ ਕਰਦਾ ਜਾ ਰਿਹਾ ਹੈ। ਪੰਜਾਬ ਵਿਚ ਕੁੱਲ 138 ਬਲਾਕ ਹਨ, ਜਿਨ੍ਹਾਂ ਵਿਚੋਂ 103 ਅਜਿਹੇ ਹਨ ਜਿੱਥੇ ਖਤਰੇ ਦੀ ਹੱਦ ਤੋਂ ਵੱਧ ਪਾਣੀ ਕੱਢਿਆ ਜਾ ਰਿਹਾ ਹੈ। 5 ਬਲਾਕਾਂ ਦੀ ਹਾਲਤ ਖ਼ਤਰੇ ਦੀ ਕਗਾਰ ਉੱਤੇ ਹੈ ਤੇ 4 ਬਲਾਕਾਂ ਦੀ ਹਾਲਤ ਖ਼ਤਰੇ ਦੀ ਹੱਦ ਵੱਲ ਵਧ ਰਹੀ ਹੈ। ਬਾਕੀ ਬਚਦੇ ਬਲਾਕਾਂ ਵਿਚ ਭਾਵੇਂ ਜ਼ਮੀਨੀ ਪਾਣੀ ਦੀ ਹਾਲਤ ਅਜੇ ਚਿੰਤਾ ਵਾਲੀ ਨਹੀਂ ਹੈ, ਪਰ ਇਨ੍ਹਾਂ ਵਿਚੋਂ ਬਹੁਤੇ ਉਹ ਹਨ ਜਿੱਥੇ ਜ਼ਮੀਨ ਹੇਠਲਾ ਪਾਣੀ ਖਾਰਾ ਕਾਰਨ ਪੀਣ ਯੋਗ ਨਹੀਂ ਹੈ ਅਤੇ ਨਾ ਹੀ ਇਸ ਨੂੰ ਖੇਤੀ ਲਈ ਵਰਤਿਆ ਜਾ ਸਕਦਾ ਹੈ।

ਜਿਥੇ ਪੰਜਾਬ ਅੰਦਰ ਪਾਣੀ ਦੀ ਥੁੜ ਹੈ, ਓਥੇ ਪਾਣੀ ਦਾ ਅਸ਼ੁੱਧ ਹੋਣਾ ਚਿੰਤਾ ਦੀ ਦੂਸਰੀ ਵੱਡੀ ਗੱਲ ਹੈ। ਕੇਂਦਰੀ ਜ਼ਮੀਨਦੋਜ਼ ਜਲ ਬੋਰਡ (ਭਾਰਤ ਸਰਕਾਰ) ਦੇ ਅੰਕੜਿਆਂ ਅਨੁਸਾਰ ਪੰਜਾਬ ਦਾ ਕੋਈ ਵੀ ਜ਼ਿਲ੍ਹਾ ਅਜਿਹਾ ਨਹੀਂ ਜਿਸ ਦਾ ਪਾਣੀ ਖਰਾਬ ਨਾ ਹੋਵੇ। ਹਾਲੀਆ ਪੜਤਾਲਾਂ ਨੇ ਇਹ ਤੱਥ ਸਾਹਮਣੇ ਲਿਆਂਦਾ ਹੈ ਕਿ ਮਾਲਵੇ ਦੇ ਜ਼ਮੀਨੀ ਪਾਣੀ ਵਿਚ ਸੰਖੀਆ (ਆਰਗੈਨਿਕ) ਭਾਰੀ ਮਾਤਰਾ ਵਿਚ ਮੌਜੂਦ ਹੈ, ਜਿਸ ਕਾਰਨ ਇਸ ਇਲਾਕੇ ਵਿਚ ਕੈਂਸਰ, ਕਾਲਾ ਪੀਲੀਆ, ਨਾਮਰਦਗੀ ਤੇ ਬਾਂਝਪਣ ਜਿਹੀਆਂ ਬਿਮਾਰੀਆਂ ਮਾਰ ਕਰ ਰਹੀਆਂ ਹਨ।



ਸੁੱਕੀ ਹੋਈ 'ਅਰਾਲ' ਝੀਲ ਵਿਚ ਵਿਰਾਨ ਖੜ੍ਹੇ ਸਮੁੰਦਰੀ ਬੇੜੇ

## ਭਿਆਨਕ ਨਤੀਜੇ

ਪੰਜਾਬ ਵਿਚ ਆਮ ਆਦਮੀ ਇਹੀ ਮੰਨੀ ਬੈਠਾ ਹੈ ਕਿ ਜ਼ਮੀਨ ਹੇਠਲਾ ਪਾਣੀ ਕਦੀ ਖਤਮ ਨਹੀਂ ਹੋ ਸਕਦਾ। ਪਰ ਇਹ ਧਾਰਨਾ ਸਹੀ ਨਹੀਂ ਹੈ। ਮੈਕਸੀਕੋ ਸ਼ਹਿਰ ਜੋ ਜ਼ਮੀਨ ਹੇਠਲਾ ਪਾਣੀ ਵੱਧ ਕੱਢ ਲੈਣ ਕਾਰਨ ਹਰ ਸਾਲ 20 ਇੰਚ ਧਰਤੀ ਵਿਚ ਗਰਕ ਹੋ ਰਿਹਾ ਹੈ ਜੋ ਜ਼ਮੀਨ ਹੇਠਲੇ ਪਾਣੀ ਦੇ ਖਤਮ ਹੋਣ 'ਤੇ ਇਸ ਦੇ ਨਿਕਲਣ ਵਾਲੇ ਭਿਆਨਕ ਨਤੀਜਿਆਂ ਦੀ ਸਾਫ ਮਿਸਾਲ ਹੈ। ਪੰਜਾਬ ਵੀ ਹੁਣ ਇਸੇ ਪਾਸੇ ਵੱਲ ਹੀ ਵਧ ਰਿਹਾ ਹੈ। ਸਾਲ 2004 ਵਿਚ ਮੋਗਾ ਵਿਖੇ ਕੱਪੜੇ ਧੋ ਰਹੀ ਔਰਤ ਦੀ ਅਚਾਨਕ ਜ਼ਮੀਨ ਵਿਚ ਗਰਕ ਜਾਣ ਨਾਲ ਮੌਤ ਹੋ ਗਈ ਸੀ।

ਪੰਜਾਬ ਵਿਚ ਜ਼ਮੀਨ ਹੇਠਲੇ ਪਾਣੀ ਦੇ ਲਗਾਤਾਰ ਹੇਠਾਂ ਜਾਣ ਦਾ ਕਾਰਨ ਇਹ ਹੈ ਕਿ ਇਕ ਤਾਂ ਹੱਦੋਂ ਵੱਧ ਪਾਣੀ ਜ਼ਮੀਨ ਵਿਚੋਂ ਕੱਢਿਆ ਜਾ ਰਿਹਾ ਹੈ ਅਤੇ ਦੂਸਰਾ ਪੰਜਾਬ ਦੇ ਦਰਿਆ ਪਾਣੀ ਤੋਂ ਸੱਖਣੇ ਹੋ ਰਹੇ ਹਨ। ਜਦੋਂ ਦਰਿਆ ਭਰ ਕੇ ਵਗਦੇ ਹਨ ਤਾਂ ਪਾਣੀ ਧਰਤੀ ਹੇਠ ਰਿਸਦਾ ਰਹਿੰਦਾ ਹੈ ਤੇ ਜ਼ਮੀਨ ਹੇਠਲੇ ਪਾਣੀ ਦੀ ਭਰਪਾਈ ਹੋ ਜਾਂਦੀ ਹੈ। ਪਰ ਪੰਜਾਬ ਦੇ ਦਰਿਆਵਾਂ ਉੱਤੇ ਮਾਰੇ ਬੰਨ੍ਹਾਂ ਕਾਰਨ ਹੁਣ ਪੰਜਾਬ ਦੇ ਦਰਿਆ ਭਰਕੇ ਨਹੀਂ ਵਗ ਰਹੇ ਅਤੇ ਕੁਦਰਤੀ ਛੰਭ ਵੀ ਸੁੱਕ ਰਹੇ ਹਨ, ਜਿਸ ਕਾਰਨ ਪਾਣੀ ਧਰਤੀ ਦੇ ਹੇਠਾਂ ਨਹੀਂ ਜਾ ਰਿਹਾ। ਭਾਵੇਂ ਅਸੀਂ ਦਰਿਆਵਾਂ ਉੱਤੇ ਮਾਰੇ ਬੰਨ੍ਹਾਂ ਦੇ ਜਿੰਨੇ ਮਰਜ਼ੀ ਨਫੇ ਗਿਣ ਲਈਏ ਪਰ ਇਨ੍ਹਾਂ ਕਾਰਨ ਜੋ ਨੁਕਸਾਨ ਪੰਜਾਬ ਨੂੰ ਭੁਗਤਣੇ ਪੈਣਗੇ ਉਸ ਦੀ ਤਸਵੀਰ ਬਹੁਤ ਭਿਆਨਕ ਹੈ। ਪੰਜਾਬ ਅੱਜ ਕਿਸ ਪੱਧਰ ਦੀ ਤਬਾਹੀ ਵੱਲ ਵਧ ਰਿਹਾ ਹੈ? ਇਸ ਦਾ ਅੰਦਾਜ਼ਾ ਸੰਸਾਰ ਦੀ ਚੌਥੀ ਵੱਡੀ ਝੀਲ 'ਅਰਾਲ' ਦੇ 80 ਫੀਸਦੀ ਸੁੱਕ ਚੁੱਕੇ ਹਿੱਸੇ ਤੇ ਇਸ ਉਤੇ ਵਿਰਾਨ ਖੜ੍ਹੇ ਸਮੁੰਦਰੀ ਬੇੜਿਆਂ ਵੱਲੋਂ ਬਿਆਨੀ ਜਾ ਰਹੀ ਤਬਾਹੀ ਤੋਂ ਲਗਾਇਆ ਜਾ ਸਕਦਾ ਹੈ।

## ਸਰਕਾਰਾਂ ਦੀ ਭੂਮਿਕਾ

ਸੂਬਾ ਅਤੇ ਕੇਂਦਰ ਸਰਕਾਰਾਂ ਵੀ ਪੰਜਾਬ ਵਿਚ ਦਿਨ ਪ੍ਰਤੀ ਦਿਨ ਪਾਣੀ ਦੀ ਗੰਭੀਰ ਹੋ ਰਹੀ ਹਾਲਤ ਲਈ ਸਿੱਧੇ ਤੌਰ 'ਤੇ ਜ਼ਿੰਮੇਵਾਰ ਹਨ। ਪੰਜਾਬ ਦੇ ਦਰਿਆਈ ਪਾਣੀ ਦਾ ਵੱਡਾ ਹਿੱਸਾ ਭਾਰਤੀ ਸੰਵਿਧਾਨ ਅਤੇ ਕੌਮਾਂਤਰੀ ਕਾਨੂੰਨਾਂ ਨੂੰ ਛਿੱਕੇ ਟੰਗ ਕੇ ਕੇਂਦਰ ਸਰਕਾਰ ਵੱਲੋਂ ਦੂਸਰੇ ਸੂਬਿਆਂ ਨੂੰ ਦਿੱਤਾ ਜਾ ਰਿਹਾ ਹੈ। ਪੰਜਾਬ ਭਾਰਤ ਦਾ ਇਕ ਅਜਿਹਾ ਸੂਬਾ ਹੈ ਜਿਸ ਦੇ ਕੁਦਰਤੀ ਸਾਧਨ 'ਵੰਡ ਦੇ ਸਮੇਂ' (1947) ਤੋਂ ਹੀ ਭੂਗੋਲਿਕ ਸਚਾਈਆਂ ਨੂੰ ਸਮਝੇ ਬਿਨਾਂ ਵਿਅਰਥ ਲੁਟਾਏ ਜਾ ਰਹੇ ਹਨ। ਕੇਂਦਰ ਸਰਕਾਰ ਦੀ ਆਪਣੀ ਪੜਤਾਲ ਮੁਤਾਬਿਕ ਪੰਜਾਬ ਤੋਂ ਰਾਜਸਥਾਨ ਨੂੰ ਜਾਂਦੀਆਂ ਨਹਿਰਾਂ ਦਾ ਅੱਧੋਂ ਵੱਧ ਪਾਣੀ ਭਾਫ ਬਣ ਕੇ ਉੱਡ ਰਿਹਾ ਹੈ। ਇਨ੍ਹਾਂ ਨਹਿਰਾਂ ਕਾਰਨ ਪੰਜਾਬ ਦੇ ਕਈ ਇਲਾਕਿਆਂ ਵਿਚ ਸੇਮ ਮਾਰੂ ਰੂਪ ਧਾਰ ਕੇ ਉਪਜਾਊ ਜ਼ਮੀਨ ਨੂੰ ਨੁਕਸਾਨ ਪਹੁੰਚਾ ਰਹੀ ਹੈ ਪਰ ਫਿਰ ਵੀ ਸਰਕਾਰ ਇਸ ਅਸਫਲ ਹੋ ਚੁੱਕੇ ਤਜਰਬੇ ਨੂੰ ਜਾਰੀ ਰੱਖਣ ਉੱਤੇ ਬਜ਼ਿੱਦ ਹੈ। ਜਿੰਨਾ ਪਾਣੀ ਇਸ ਨਹਿਰ ਕਾਰਨ ਖਰਾਬ ਹੋ ਰਿਹਾ ਹੈ ਉਨੇ ਪਾਣੀ ਵਿਚ ਪੰਜਾਬ ਵਿਚ ਫਸਲਾਂ ਦੇ ਅੰਬਾਰ ਪੈਦਾ ਕੀਤੇ ਜਾ ਸਕਦੇ ਹਨ।

ਪਿੱਛੇ ਜਿਹੇ ਪੰਜਾਬ ਸਰਕਾਰ ਨੇ ਅੰਦਾਜਾ ਲਗਾਇਆ ਹੈ ਕਿ 1947 ਤੋਂ ਰਾਜਸਥਾਨ ਨੂੰ ਮੁਫਤ ਦਿੱਤੇ ਜਾ ਰਹੇ ਪਾਣੀ ਦੀ ਕੀਮਤ ਡੇਢ ਲੱਖ ਕਰੋੜ ਰੁਪਏ ਬਣਦੀ ਹੈ। ਹਰਿਆਣਾ ਅਤੇ ਦਿੱਲੀ ਨੂੰ ਜਾ ਰਹੇ ਪਾਣੀ ਅਤੇ ਇਨ੍ਹਾਂ ਸੂਬਿਆਂ ਨੂੰ ਦਿੱਤੀ ਜਾ ਰਹੀ ਬਿਜਲੀ ਦੀ ਕੀਮਤ ਇਸ ਤੋਂ ਵੱਖਰੀ ਹੈ। ਇੰਝ ਕੇਂਦਰ ਸਰਕਾਰ ਵੱਲੋਂ ਪੰਜਾਬ ਦਾ ਦਰਿਆਈ ਪਾਣੀ ਦੂਸਰੇ ਸੂਬਿਆਂ ਨੂੰ ਦੇਣ ਦੀ ਜ਼ਿਦ ਨੇ ਪਾਣੀ ਦੀ ਕਿੱਲਤ ਨੂੰ ਜਨਮ ਦੇਣ ਦੇ ਨਾਲ-ਨਾਲ ਇਸ ਸੂਬੇ ਦੀ ਆਰਥਿਕਤਾ ਨੂੰ ਵੀ ਡੂੰਘੀ ਸੱਟ ਮਾਰੀ ਹੈ।

## ਕੇਂਦਰ ਦਾ ਕਬਜ਼ਾ

ਪਿੱਛੇ ਜਿਹੇ ਭਾਰਤ ਸਰਕਾਰ ਨੇ ਪੰਜਾਬ ਸਿਰ ਦੋਸ਼ ਮੜ੍ਹਿਆ ਹੈ ਕਿ ਪੰਜਾਬ ਵਿਚ ਜ਼ਮੀਨ ਹੇਠਲੇ ਪਾਣੀ ਦਾ ਪੱਤਣ ਡੂੰਘਾ ਹੋਣ ਦਾ ਵੱਡਾ ਕਾਰਨ ਇਹ ਹੈ ਕਿ ਪੰਜਾਬ ਵਿਚ ਜ਼ਮੀਨ ਹੇਠੋਂ ਪਾਣੀ ਕੱਢਣ ਵਾਲੇ ਖੂਹ (ਟਿਊਬਵੈਲ ਤੇ ਸਬਮਰਸੀਬਲ ਪੰਪ) ਭਾਰੀ ਗਿਣਤੀ ਵਿਚ ਹਨ। ਹੁਣ ਇਹ 'ਉਲਟਾ ਚੋਰ ਕੋਤਵਾਲ ਨੂੰ ਡਾਂਟੇ' ਵਾਲੀ ਗੱਲ ਹੈ। ਪੰਜਾਬ ਵਿਚ ਕੇਂਦਰ ਦੀਆਂ ਹਿਦਾਇਤਾਂ ਮੁਤਾਬਿਕ ਪਾਣੀ ਦੀ ਵੱਧ ਖਪਤ ਵਾਲੀ ਫਸਲ ਝੋਨਾ ਬੀਜੀ ਜਾਂਦੀ ਹੈ, ਜਦ ਕਿ ਪੰਜਾਬ ਦਾ ਵਾਤਾਵਰਣ ਇਸ ਫਸਲ ਦੇ ਅਨੁਕੂਲ ਨਹੀਂ ਹੈ। ਝੋਨੇ ਦੀ ਖੇਤੀ ਕਰਨੀ ਤੇ ਇਸ ਲਈ ਜ਼ਮੀਨ ਹੇਠਲੇ ਪਾਣੀ ਦੀ ਵਰਤੋਂ ਕਰਨੀ ਪੰਜਾਬ ਦੀ ਮਜਬੂਰੀ ਹੈ, ਸ਼ੌਕ ਨਹੀਂ; ਕਿਉਂਕਿ ਸੂਬੇ ਦੇ ਦਰਿਆਈ ਪਾਣੀ ਕੇਂਦਰ ਦੇ ਕਬਜ਼ੇ ਵਿਚ ਹਨ ਅਤੇ ਫਸਲ ਵੀ ਉਹੀ ਵਿਕਦੀ ਹੈ ਜਿਹੜੀ ਕੇਂਦਰ ਦੀ ਸਰਕਾਰ ਚਾਹੁੰਦੀ ਹੈ।

(ਬਾਕੀ ਕੱਲ੍ਹ)

*ਕੌਮੀ ਪ੍ਰਧਾਨ, ਸਿੱਖ ਸਟੂਡੈਂਟਸ ਫੈਡਰੇਸ਼ਨ*
*ਸੰਪਰਕ: 098882-70651*
www.sikhstudentsfederation.com

# ਪੰਜਾਬ ਵਿਚ 'ਪਾਣੀ ਬਚਾਓ-ਜੀਵਨ ਬਚਾਓ' ਦਾ ਨਾਅਰਾ ਦਿੱਤਾ ਜਾਏ

(ਕੱਲ੍ਹ ਤੋਂ ਅੱਗੇ)

**ਪੰਜਾਬ** ਦੀਆਂ ਵੱਖ-ਵੱਖ ਸਰਕਾਰਾਂ ਨੇ ਪੰਜਾਬ ਦੇ ਦਰਿਆਈ ਪਾਣੀਆਂ ਸਬੰਧੀ ਕਈ ਯਤਨ ਕੀਤੇ ਹਨ ਪਰ ਇਹ ਯਤਨ ਕਦੇ ਵੀ ਸਿਰੇ ਨਹੀਂ ਚੜ੍ਹ ਸਕੇ। ਹੁਣ ਵੀ ਭਾਵੇਂ ਪੰਜਾਬ ਦੀ ਮੌਜੂਦਾ ਸਰਕਾਰ ਨੇ ਦਰਿਆਈ ਪਾਣੀਆਂ ਦੀ ਇੱਕ ਵੀ ਬੂੰਦ ਬਾਹਰ ਨਾ ਜਾਣ ਦੇਣ ਦਾ ਅਹਿਦ ਮੁੜ ਦੁਹਰਾਇਆ ਹੈ ਪਰ ਵੇਖਣ ਵਾਲੀ ਗੱਲ ਇਹ ਹੈ ਕਿ ਇਸ ਸਰਕਾਰ ਦਾ ਮਿੱਥਿਆ ਸਮਾਂ ਖਤਮ ਹੁੰਦਾ ਜਾ ਰਿਹਾ ਹੈ ਪਰ ਇਸ ਨੇ ਪੰਜਾਬ ਸਮਝੌਤਿਆਂ ਦਾ ਖਾਤਮਾ ਕਾਨੂੰਨ 2004 ਦੀ ਧਾਰਾ 5 ਨੂੰ ਖਤਮ ਕਰਨ ਲਈ ਹਾਲੇ ਤੱਕ ਕੋਈ ਕਦਮ ਨਹੀਂ ਪੁੱਟਿਆ। ਜ਼ਿਕਰਯੋਗ ਹੈ ਕਿ ਇਸ ਧਾਰਾ ਰਾਹੀਂ ਪੰਜਾਬ ਵਿਧਾਨ ਸਭਾ ਨੇ, ਮੌਜੂਦਾ ਸਮੇਂ ਰਾਜ ਕਰ ਰਹੀ ਧਿਰ ਸਮੇਤ, ਸਰਬਸੰਮਤੀ ਨਾਲ ਪੰਜਾਬ ਦਾ ਦਰਿਆਈ ਪਾਣੀ ਦੂਸਰੇ ਸੂਬਿਆਂ ਨੂੰ ਦੇਣਾ ਮੰਨ ਲਿਆ ਹੈ।



ਇੰਝ ਜਿੱਥੇ ਦਰਿਆਈ ਪਾਣੀਆਂ ਦੀ ਲੁੱਟ ਲਈ ਕੇਂਦਰ ਦੀ ਬਦਨੀਤੀ ਜ਼ਿੰਮੇਵਾਰ ਹੈ ਓਥੇ ਪੰਜਾਬ ਦੀਆਂ ਸਿਆਸੀ ਧਿਰਾਂ ਨੇ ਵੀ ਇਸ ਸੰਜੀਦਾ ਮਸਲੇ ਨੂੰ ਸਿਰਫ ਸੌੜੇ ਸਿਆਸੀ ਮੁਫਾਦਾਂ ਤੱਕ ਹੀ ਸੀਮਤ ਕਰ ਦਿੱਤਾ ਹੈ। ਇਸ ਦਾ ਅਫਸੋਸਜਨਕ ਪਹਿਲੂ ਇਹ ਹੈ ਕਿ ਸਰਕਾਰਾਂ ਤਾਂ ਪੰਜਾਬ ਨੂੰ ਬਰਬਾਦੀ ਵੱਲ ਲਿਜਾ ਹੀ ਰਹੀਆਂ ਹਨ ਪਰ ਇਸ ਦੇ ਲੋਕ ਵੀ ਸੂਬੇ ਨਾਲ ਹੋ ਰਹੀ ਸਰੀਹਣ ਧੱਕੇਸ਼ਾਹੀ ਵਿਰੁੱਧ ਸੁਚੇਤ ਨਹੀਂ ਹਨ।

ਪਾਣੀ ਦੇ ਦੂਸ਼ਿਤ ਹੋਣ ਦੇ ਵੱਡਾ ਕਾਰਨ ਕਾਰਖਾਨਿਆਂ ਤੇ ਸ਼ਹਿਰੀ ਮਿਊਂਸਪਲ ਕਮੇਟੀਆਂ ਵੱਲੋਂ ਪਾਣੀ ਦੇ ਸੋਮਿਆਂ ਵਿਚ ਮਿਲਾਈ ਜਾ ਰਹੀ ਜ਼ਹਿਰੀਲੀ ਗੰਦਗੀ ਹੈ। ਕਈ ਥਾਵਾਂ ਉੱਤੇ ਕਾਰਖਾਨਿਆਂ ਵਾਲੇ ਜ਼ਮੀਨ ਵਿਚ ਟੋਏ ਪੁੱਟ ਕੇ ਗੰਦੇ ਪਾਣੀ ਨੂੰ ਜ਼ਮੀਨੀ ਪਾਣੀ ਵਿਚ ਮਿਲਾ ਰਹੇ ਹਨ ਤੇ ਜ਼ਮੀਨ ਹੇਠਲਾ ਪਾਣੀ ਤੇਜ਼ੀ ਨਾਲ ਜ਼ਹਿਰੀਲਾ ਹੋ ਰਿਹਾ ਹੈ। ਇਸ ਤੋਂ ਇਲਾਵਾ ਸਰਕਾਰੀ ਖੇਤੀ ਅਦਾਰਿਆਂ ਦੀ ਸਿਫਾਰਿਸ਼ ਉੱਤੇ ਖੇਤੀ ਲਈ ਵਰਤੇ ਜਾ ਰਹੇ ਜ਼ਹਿਰ ਵੀ ਪਾਣੀ ਦੇ ਸੋਮਿਆਂ ਨੂੰ ਜਹਿਰੀਲਾ ਕਰ ਰਹੇ ਹਨ। ਸਰਕਾਰਾਂ ਨਾ ਤਾਂ ਖੇਤੀ ਨੀਤੀ ਬਦਲ ਰਹੀਆਂ ਹਨ ਅਤੇ ਨਾ ਹੀ ਪ੍ਰਦੂਸ਼ਣ ਫੈਲਾਉਣ ਵਾਲੇ ਕਾਰਖਾਨਿਆਂ ਖਿਲਾਫ ਕੋਈ ਠੋਸ ਕਾਰਵਾਈ ਹੀ ਹੋ ਰਹੀ ਹੈ। ਖਰਾਬ ਪਾਣੀ ਕਾਰਨ ਪੰਜਾਬ ਦੇ ਲੋਕਾਂ ਦੀ ਸਿਹਤ ਉੱਤੇ ਮਾੜਾ ਅਸਰ ਪੈ ਰਿਹਾ ਹੈ।

## ਸੰਕਟ ਦੀ ਜੜ੍ਹ

ਮਨੁੱਖ ਵੱਲੋਂ ਆਪ ਸਹੇੜੀਆਂ ਮੁਸੀਬਤਾਂ ਵਿਚੋਂ ਸ਼ਾਇਦ ਹੀ ਕੋਈ ਅਜਿਹੀ ਮੁਸੀਬਤ ਹੋਵੇ ਜਿਸ ਦਾ ਸਮਾਂ ਰਹਿੰਦਿਆਂ ਹੱਲ ਨਾ ਕੀਤਾ ਜਾ ਸਕੇ। ਪਰ ਜਦੋਂ ਕੋਈ ਮਸਲਾ ਗੰਭੀਰ ਰੂਪ ਧਾਰ ਲਵੇ ਤਾਂ ਇਸ ਨੂੰ ਹੱਲ ਕਰਨਾ ਇੰਨਾ ਸੁਖਾਲਾ ਨਹੀਂ ਹੁੰਦਾ। ਇਸਦੇ ਹੱਲ ਲਈ ਬਹੁਤੀ ਵਾਰ ਬੁਨਿਆਦੀ ਮਾਨਤਾਵਾਂ ਅਤੇ ਧਾਰਨਾਵਾਂ ਬਦਲਣੀਆਂ ਪੈਂਦੀਆਂ ਹਨ। ਪੰਜਾਬ ਵਿਚ ਸਾਫ ਪਾਣੀ ਦੀ ਕਿੱਲਤ ਦਾ ਕੋਈ ਸੁਖਾਲਾ ਜਿਹਾ ਹੱਲ ਨਹੀਂ ਸੁਝਾਇਆ ਜਾ ਸਕਦਾ, ਕਿਉਂਕਿ ਹਾਲਤ ਅਤਿ ਨਾਜ਼ੁਕ ਹੋਣ ਦੇ ਬਾਵਜੂਦ ਵੀ ਨਾ ਤਾਂ ਪੰਜਾਬ ਦੇ ਲੋਕਾਂ ਵਿਚ ਇਸ ਪ੍ਰਤੀ ਸੰਜੀਦਗੀ ਵਾਲੀ ਚੇਤਨਾ ਹੈ ਅਤੇ ਨਾ ਹੀ ਇਸ ਹਾਲਤ ਦੇ ਕਾਰਨਾਂ ਅਤੇ ਇਸ ਲਈ ਜ਼ਿੰਮੇਵਾਰ ਧਿਰਾਂ ਦੀ ਸਪਸ਼ਟ ਨਿਸ਼ਾਨਦੇਹੀ ਹੋ ਸਕੀ ਹੈ। ਇਹ ਮੁੱਦਾ ਜੀਵਨ ਹੋਂਦ ਨਾਲ ਜੁੜਿਆ ਹੋਣ ਦੇ ਬਾਵਜੂਦ ਵੀ ਪੰਜਾਬ ਵਿਚ ਆਮ ਆਦਮੀ ਦੇ ਸਰੋਕਾਰਾਂ ਦਾ ਹਿੱਸਾ ਨਹੀਂ ਬਣ ਸਕਿਆ।

ਪੰਜਾਬ ਵਿਚਲੇ ਪਾਣੀ ਸੰਕਟ ਦੇ ਹੱਲ ਲਈ ਇਹ ਜਰੂਰੀ ਹੈ ਕਿ ਇਸ ਖਿੱਤੇ ਦਾ ਹਰ ਵਸਨੀਕ ਪਾਣੀ ਦੀ ਥੁੜ ਤੇ ਇਸ ਦੇ ਨਤੀਜਿਆਂ ਬਾਰੇ ਜਾਗਰੂਕ ਹੋਵੇ। ਇਸ ਸਬੰਧੀ ਪੁਰਾਣੀਆਂ ਧਾਰਨਾਵਾਂ ਨੂੰ ਗਿਆਨ ਪਸਾਰੇ ਰਾਹੀਂ ਬਦਲਿਆ ਜਾਵੇ। ਇਹ ਜਾਨਣ ਦੀ ਲੋੜ ਹੈ ਕਿ ਵਿਗੜ ਰਹੀ ਹਾਲਤ ਲਈ ਦੋਸ਼ੀ, ਅਗਿਆਨੀ ਲੋਕ ਜਾਂ ਮਜਬੂਰ ਕਿਸਾਨ ਨਹੀਂ ਹਨ, ਬਲਕਿ ਅਸਲ ਦੋਸ਼ੀ ਉਹ ਹਨ ਜੋ ਸਭ ਕੁਝ ਜਾਣਦਿਆਂ ਵੀ ਘੇਸਲ ਮਾਰੀ ਬੈਠੇ ਹਨ।

ਪਾਣੀ ਦੇ ਸਮੁੱਚੇ ਮਸਲੇ ਸਬੰਧੀ ਰਾਜਨੀਤਕ ਲੋਕਾਂ ਅਤੇ ਸਰਕਾਰਾਂ ਦੀ ਨੀਅਤ, ਇੱਛਾ ਤੇ ਸਮਰੱਥਾ ਬਾਰੇ ਤਾਂ ਲੋਕ ਜਾਣਦੇ ਹੀ ਹਨ, ਇਸ ਬਾਰੇ ਅਸੀਂ ਇਥੇ ਕੁਝ ਨਹੀਂ ਕਹਿਣਾ ਚਾਹੁੰਦੇ। ਇਹ ਸਮਝਣਾ ਜ਼ਰੂਰੀ ਹੈ ਕਿ ਇਹ ਮਸਲਾ ਸਿਰਫ਼ ਰਾਜਨੀਤਕ ਨਹੀਂ ਹੈ। ਅੱਜ ਜਦੋਂ ਸੰਸਾਰ ਅੰਦਰ ਪਾਣੀ ਮੁੱਲ ਵਿਕ ਰਿਹਾ ਹੈ ਤੇ ਵੱਡੀਆਂ ਕੰਪਨੀਆਂ ਪਾਣੀ ਦੇ ਸੋਮਿਆਂ ਉੱਤੇ ਆਪਣੇ ਕਬਜ਼ੇ ਜਮਾ ਰਹੀਆਂ ਹਨ ਤਾਂ ਸਪਸ਼ਟ ਹੈ ਕਿ ਇਸ ਕੁਦਰਤੀ ਸੋਮੇਂ ਨੂੰ ਆਰਥਿਕਤਾ ਤੇ ਮੁਨਾਫਾਖੋਰੀ ਨਾਲ ਜੋੜਿਆ ਜਾ ਰਿਹਾ ਹੈ। ਜਦੋਂ ਅਸੀਂ ਪਾਣੀ ਦੀ ਦੁਰਵਰਤੋਂ ਦੀ ਗੱਲ ਕਰਦੇ ਹਾਂ ਤਾਂ ਇਹ ਮਸਲਾ ਮਨੁੱਖੀ ਮਾਨਸਿਕਤਾ ਨਾਲ ਜਾ ਜੁੜਦਾ ਹੈ। ਸਾਡੇ ਸਮਾਜ ਅੰਦਰ ਪਾਣੀ ਨੂੰ ਸੰਭਾਲਣ ਦੀ ਜ਼ਿੰਮੇਵਾਰੀ ਦਾ ਅਹਿਸਾਸ ਬਹੁਤ ਘੱਟ ਹੈ। ਪਾਣੀ ਦੀ ਭਾਰੀ ਕਿੱਲਤ ਵਾਲੇ ਮਾਨਸਾ, ਬਠਿੰਡਾ ਵਰਗੇ ਜ਼ਿਲ੍ਹਿਆਂ ਵਿਚ ਵੀ ਪਾਣੀ ਦੀਆਂ ਸਰਕਾਰੀ ਟੂਟੀਆਂ ਬਿਨਾਂ ਕਾਰਨ ਚੱਲਦੀਆਂ ਰਹਿੰਦੀਆਂ ਹਨ।




## ਤਰਜ਼ੇ-ਜ਼ਿੰਦਗੀ

ਆਧੁਨਿਕ ਤਰਜ਼ੇ-ਜ਼ਿੰਦਗੀ ਅਪਣਾਉਣ ਨਾਲ ਬਹੁਤ ਜ਼ਿਆਦਾ ਪਾਣੀ ਜ਼ਾਇਆ ਹੁੰਦਾ ਹੈ। ਮਿਸਾਲ ਵੱਜੋਂ ਇਸ ਤਰਜ਼ ਅਨੁਸਾਰ ਜਿਊਣ ਵਾਲੇ ਲੋਕ ਆਪਣੇ ਦੰਦ ਸਾਫ਼ ਕਰਦੇ ਸਮੇਂ ਹੀ ਕਈ ਲੀਟਰ ਪਾਣੀ ਵਿਅਰਥ ਕਰ ਦਿੰਦੇ ਹਨ। ਬਾਕੀ ਵੱਡੇ ਕੰਮਾਂ ਵਿਚ ਕਿੰਨਾ ਪਾਣੀ ਖਰਾਬ ਕੀਤਾ ਜਾਂਦਾ ਹੋਵੇਗਾ, ਇਸ ਦਾ ਅੰਦਾਜ਼ਾ ਤੁਸੀਂ ਆਪ ਲਗਾ ਸਕਦੇ ਹੋ। ਇਸ ਲਈ ਸਾਨੂੰ ਆਪਣੀ ਤਰਜ਼ੇ-ਜ਼ਿੰਦਗੀ ਵਿਚ ਸੰਜਮ ਲਿਆ ਕੇ ਪਾਣੀ ਦੀ ਸੁਚੱਜੀ ਵਰਤੋਂ ਕਰਨੀ ਚਾਹੀਦੀ ਹੈ।

ਮੀਹਾਂ ਦੇ ਪਾਣੀ ਨੂੰ ਜ਼ਮੀਨਦੋਜ਼ ਕਰਕੇ ਜ਼ਮੀਨ ਹੇਠਲੇ ਪਾਣੀ ਦੇ ਪੱਧਰ ਨੂੰ ਕੁਝ ਹੱਦ ਤੱਕ ਸੁਧਾਰਿਆ ਜਾ ਸਕਦਾ ਹੈ। ਸਿੱਖਿਆ ਦੇ ਅਦਾਰਿਆਂ ਤੇ ਹੋਰ ਸਰਕਾਰੀ ਇਮਾਰਤਾਂ ਦੀਆਂ ਛੱਤਾਂ ਦੇ ਪਾਣੀ ਨੂੰ ਜ਼ਮੀਨਦੋਜ਼ ਕਰਕੇ ਇਸ ਨੂੰ ਇੱਕ ਪਹਿਲਕਦਮੀ ਵਜੋਂ ਉਭਾਰਨਾ ਚਾਹੀਦਾ ਹੈ ਤਾਂ ਕਿ ਆਮ ਲੋਕਾਂ ਵਿਚ ਇਸ ਸਬੰਧੀ ਚੇਤਨਾ ਆ ਸਕੇ। ਇਹ ਜ਼ਰੂਰੀ ਹੈ ਕਿ ਪਾਣੀ ਦੇ ਪ੍ਰਦੂਸ਼ਣ ਦੇ ਹਾਨੀਕਾਰਕ ਨਤੀਜਿਆਂ ਤੋਂ ਲੋਕਾਂ ਨੂੰ ਜਾਣੂ ਕਰਵਾਇਆ ਜਾਵੇ ਤੇ ਇਸ ਦੇ ਬਚਾਅ ਲਈ ਰਵਾਇਤੀ ਅਤੇ ਆਧੁਨਿਕ ਢੰਗ ਤਰੀਕੇ ਵਰਤੋਂ ਵਿਚ ਲਿਆਂਦੇ ਜਾਣ।

ਜਿੱਥੇ ਬਿਜਲੀ ਬਚਾਉਣ ਲਈ 'ਊਰਜਾ ਬਚਾਓ, ਦੇਸ਼ ਬਣਾਓ' ਦੇ ਨਾਅਰੇ ਦਿੱਤੇ ਜਾ ਰਹੇ ਹਨ ਓਥੇ ਇਹ ਵੀ ਜ਼ਰੂਰੀ ਹੈ ਕਿ ਪਾਣੀ ਬਚਾਉਣ ਲਈ 'ਪਾਣੀ ਬਚਾਓ, ਜੀਵਨ ਬਚਾਓ' ਦਾ ਨਾਅਰਾ ਪ੍ਰਚੱਲਤ ਕੀਤਾ ਜਾਵੇ ਤੇ ਇਸ ਦੀ ਅਹਿਮੀਅਤ ਨੂੰ ਸਮਝਿਆ ਜਾਵੇ। ਸਾਫ ਤੇ ਨਿਰਮਲ ਪਾਣੀ ਕੁਦਰਤ ਦੀ ਅਨਮੋਲ ਦਾਤ ਹੈ, ਇਸ ਨੂੰ ਆਪਣੇ ਲਈ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਸਾਂਭਣਾ ਸਾਡਾ ਸਾਰਿਆਂ ਦਾ ਫਰਜ਼ ਹੈ। **(ਸਮਾਪਤ)**

*-ਕੌਮੀ ਪ੍ਰਧਾਨ, ਸਿੱਖ ਸਟੂਡੈਂਟਸ ਫੈਡਰੇਸ਼ਨ*
*ਸੰਪਰਕ: 09882-70651*
**www.sikhstudentsfederation.com**